08.09.2006

# ਅਜਾਦੀ ਸੰਗਰਾਮ ਦੇ ਮਹਾਨ ਹੀਰੋ
# ਸਤਿਗੁਰੂ ਰਾਮ ਸਿੰਘ

1849 ਦਾ ਕਲਮੂਹਾ ਸਾਲ ਤੇ ਗੁਜਰਾਤ ਦੇ ਚੇਲਿਆਂ ਵਾਲੇ ਦਾ ਮੈਦਾਨੇ-ਜੰਗ ਜਿਸ ਬਾਰੇ ਸ਼ਾਹ ਮੁਹੰਮਦ ਨੇ ਕਿਹਾ, " ਸ਼ਾਹ ਮੁਹੰਮਦਾ ਇਕ ਸਰਦਾਰ ਬਾਝੋਂ ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਜੀ "। ਅੰਗਰੇਜ਼ੀ ਸਾਮਰਾਜ ਨੇ ਆਖਰੀ ਕਿਲਾ ਵੀ ਫਤਿਹ ਕਰ ਲਿਆ ।

ਪੰਜਾਬ ਦੀ ਮਹਾਨ ਸਭਿਅਤਾ ਤੇ ਸਰਸਬਜ਼ ਜ਼ਿਮੀ ਉਤੇ ਵੀ ਗੁਲਾਮੀ ਦੀ ਲੰਬੀ ਕਾਲੀ ਬੋਲੀ ਰਾਤ ਛਾ ਗਈ ।
ਕੀ ਇਹ ਅਚਾਨਕ ਹੋ ਗਿਆ ਸੀ ?
ਜਾਂ ਪੰਜਾਬ ਦੀ ਬਦਕਿਸਮਤੀ ਸੀ ?
ਇਸਦਾ ਉੱਤਰ ਸਿੱਖ ਰਾਜ ਦੇ ਢਹਿ ਢੇਰੀ ਹੋਣ ਤੋਂ ਪੰਜ ਸਾਲ ਪਹਿਲਾਂ ਹੀ ਸਤਿਗੁਰੂ ਰਾਮ ਸਿੰਘ ਨੇ ਦਿਤਾ ਸੀ।

ਉਹਨਾਂ ਕਿਹਾ ਸੀ, " ਸਿੱਖ ਰਾਜ ਹੁਣ ਬਹੁਤ ਦਿਨਾਂ ਤਕ ਸਥਿਰ ਨਹੀਂ ਰਹਿ ਸਕਦਾ ------- ਹੁਣ ਸਿੱਖਾਂ ਦਾ ਰਾਜ ਨਹੀਂ ਰਹਿਣਾ । ਸਿੱਖ ਰਾਜ ਦੇ ਲਾਇਕ ਨਹੀਂ ਰਹੇ । ਅੱਗੇ ਅੰਗਰੇਜ਼ ਸਾਰੇ ਭਾਰਤ ਤੇ ਛਾ ਗਏ ਨੇ, ਹੁਣ ਪੰਜਾਬ ਵੀ ਉਹਨਾਂ ਦੇ ਕਬਜ਼ੇ ਵਿਚ ਆ ਜਾਏਗਾ --------"।

ਸਤਿਗੁਰੂ ਰਾਮ ਸਿੰਘ ਦੇ ਜਾਤੀ ਤਜਰਬੇ ਤੇ ਦੂਰ ਦ੍ਰਿਸ਼ਟੀ ਚੋਂ ਉਗਮੇ ਸਨ ਇਹ ਪ੍ਰਵਚਨ ।
1837 ਤੋਂ 1845 ਤਕ ਉਹਨਾਂ ਮਹਾਰਾਜਾ ਰਣਜੀਤ ਸਿੰਘ ਦੇ ਫੌਜੀ ਵਜੋਂ ਨੌਕਰੀ ਕੀਤੀ ਤੇ ਸਿੱਖ ਸਲਤਨਤ ਦੀ ਸਥਾਪਤੀ ਲਈ ਲੜੇ । ਉਸੇ ਰਾਜ ਦਰਬਾਰ ਦੀਆਂ ਸਾਜਿਸ਼ਾਂ ਕਾਰਨ ਉਠੀ ਮਾਨਸਿਕ ਪੀੜਾ ਵੀ ਉਠਾਈ ।

ਉਹਨਾਂ ਨੇ ਪ੍ਰਸ਼ਾਸ਼ਨੀ ਦੁਰਾਚਾਰ ਤੇ ਹਾਕਮਾਂ ਦੇ ਚਰਿੱਤਰ ਦੀ ਗਿਰਾਵਟ ਨੂੰ ਅੱਖੀਂ ਦੇਖਿਆ ।

ਸਿੱਖ ਰਾਜ ਦੀ ਢਹਿੰਦੀ ਕਲਾ ਦੇਖਣਾ ਉਹਨਾਂ ਲਈ ਕਿੰਨਾਂ ਦੁੱਖਦਾਈ ਸੀ ।

ਫੌਜ ਦੀ ਸੇਵਾ ਦੌਰਾਨ ਹੀ ਸਤਿਗੁਰੂ ਰਾਮ ਸਿੰਘ ਜੀ ਸੰਨ 1841 ਈ. ਵਿਚ ਪੇਸ਼ਾਵਰ ਨੂੰ ਜਾਂਦਿਆਂ ਹਜਰੋਂ ਸ਼ਹਿਰ ਵਿਖੇ ਸਤਿਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਕਰਨ ਗਏ ਤਾਂ ਉਹਨਾਂ ਨੇ ਰਾਮ ਸਿੰਘ ਜੀ ਨੂੰ ਆਪਣਾ ਜਾਨਸ਼ੀਨ ਥਾਪ ਦਿਤਾ ਅਤੇ ਨਾਲ ਹੀ ਆਸ਼ੀਰਵਾਦ ਦਿਤਾ ਕਿ ਉਹ ਦੇਸ਼ ਦੀ ਵਿਗੜੀ ਹਾਲਤ ਸੁਧਾਰਨ ਲਈ ਕਮਰਕੱਸੇ ਕਰ ਲੈਣ । ਇਹ ਉਹਨਾਂ ਦਾ ਫੁਰਮਾਣ ਸੀ ।

ਸਾਰੀਆਂ ਉਮੀਦਾਂ ਦਾ ਲੱਕ ਤੋੜ ਚੁੱਕੀ ਸਿੱਖ ਫੌਜ ਤੋਂ ਸਤਿਗੁਰੂ ਰਾਮ ਸਿੰਘ ਨੇ ਅਸਤੀਫਾ ਦੇ ਦਿਤਾ ਤੇ ਆਪਣੇ ਜੱਦੀ ਪਿੰਡ ਭੈਣੀ ਸਾਹਿਬ ਚਲੇ ਗਏ । ਪਿੰਡ ਵਿਚ ਹੀ ਉਹਨਾਂ ਨੇ ਬਜਾਜੀ ਦੀ ਦੁਕਾਨ ਦੇ ਨਾਲ-ਨਾਲ ਇਮਾਰਤ ਸਾਜੀ ਤੇ ਖੇਤੀ ਦਾ ਕੰਮ ਸ਼ੁਰੂ ਕਰ ਲਿਆ । ਨਾਲੋ ਨਾਲ ਦੇਸ਼ ਨੂੰ ਅੰਗਰੇਜ਼ੀ ਸਾਮਰਾਜ ਤੋਂ ਮੁਕਤ ਕਰਵਾਉਣ ਲਈ ਚਿੰਤਨ ਕੀਤਾ ।

1857 ਦੀ ਵਿਸਾਖੀ ਵਾਲੇ ਦਿਨ ਭੈਣੀ ਸਾਹਿਬ ਵਿਖੇ ਵੱਡਾ ਇਕੱਠ ਕਰਕੇ ਉਹਨਾਂ ਨਾਮਧਾਰੀ ਪੰਥ ਦੀ ਬੁਨਿਆਦ ਰੱਖ ਦਿਤੀ। ਅੰਗਰੇਜ਼ ਸਾਮਰਾਜ ਵਿਰੁੱਧ ਹਿੰਦੋਸਤਾਨੀ ਫੌਜੀਆਂ ਦੀ ਬਗਾਵਤ ਤੋਂ ਇਕ ਮਹੀਨਾ ਪਹਿਲਾਂ ਦੀ ਹੈ । ਸਤਿਗੁਰੂ ਜੀ ਸਮਝਦੇ ਸਨ ਕਿ ਸਿੱਖ ਰਾਜ ਪਤਨ ਇਖਲਾਕੀ ਗਿਰਾਵਟ ਕਾਰਨ ਹੋਇਆ ਹੈ । ਦੇਸ਼ ਦੀ ਗੁਲਾਮੀ ਦਾ ਕਾਰਨ ਗਰੀਬੀ, ਸਮਾਜਿਕ ਕੁਰੀਤੀਆਂ, ਅੰਗਰੇਜ਼ਾਂ ਦੀ ਪਾੜੋ ਤੇ ਰਾਜ ਕਰੋ ਦੀ ਨੀਤੀ ਹੈ । ਇਸੇ ਲਈ ਉਹਨਾਂ ਇਖਲਾਕ ਸਦਾਚਾਰ, ਸਮਾਜ-ਸੁਧਾਰਨ ਦਾ ਬੀੜਾ ਉਠਾਇਆ । ਕੂਕਾ ਲਹਿਰ ਦਾ ਅਧਾਰ ਧਾਰਮਿਕ ਪ੍ਰਕ੍ਰਿਆ ਸਮਾਜਿਕ ਅਤੇ ਨਿਸ਼ਾਨਾ ਸਿਆਸੀ ਸੀ । ਅੰਗਰੇਜ਼ ਦਾ ਰਾਜ ਖਤਮ ਕਰਨਾ ਅੰਤਿਮ ਨਿਸ਼ਾਨਾ ਸੀ ।

ਸਤਿਗੁਰੂ ਰਾਮ ਸਿੰਘ ਜੀ ਨੇ ਨਾ-ਮਿਲਵਰਤਨ ਅੰਦੋਲਨ ਦਾ ਆਗਾਜ਼ ਕੀਤਾ। ਸਵਦੇਸ਼ੀਅਤ ਦਾ ਪ੍ਰਚਾਰ ਕੀਤਾ ਪਾੜੋ ਤੇ ਰਾਜ ਕਰੋ ਦੀ ਨੀਤੀ ਦੇ ਸਮਾਨੰਤਰ ਜੁੜੋ ਤੇ ਲੜੋ ਦਾ ਆਦੇਸ਼ ਦਿਤਾ।

ਉਹਨਾਂ ਨੇ ਭਾਰਤੀ ਲੋਕਾਂ ਨੂੰ ਅੰਗਰੇਜ਼ਾਂ ਦੀਆਂ ਕੋਝੀਆਂ ਨੀਤੀਆਂ ਤੋਂ ਜਾਣੂ ਕਰਵਾਇਆ ਤੇ ਇਕ ਜੁੱਟ ਹੋਣ ਲਈ ਪ੍ਰੇਰਿਆ ਅਤੇ ਹਦਾਇਤ ਕੀਤੀ ਕਿ ਸਰਕਾਰੀ ਨੌਕਰੀ ਨਹੀਂ ਕਰਨੀ, ਸਰਕਾਰੀ ਸਕੂਲਾਂ ਤੋਂ ਵਿੱਦਿਆ ਨ੍ਹਹੀਂ ਲੈਣੀ , ਰੇਲਾਂ ਤੇ ਡਾਕ ਦਾ ਬਾਈਕਾਟ,ਬਰਤਾਨੀਆਂ ਦਾ ਬਣਿਆ ਮਾਲ ਇਸਤੇਮਾਲ ਨਹੀਂ ਕਰਨਾ, ਮੁਕੱਦਮੇ ਪੰਚਾਇਤਾਂ ਵਿਚ ਨਿਪਟਾਉਣੇ। ਇਸਦੇ ਨਾਲ-ਨਾਲ ਸਦਾਚਾਰ ਦੀ ਸ਼ੁੱਧੀ ਲਈ ਸ਼ਰਾਬ ਮਾਸ ਦਾ ਸੇਵਨ ਨਹੀਂ ਕਰਨਾ। ਝੂਠ ਨਹੀਂ ਬੋਲਣਾ, ਵਿਆਜ ਨਹੀਂ ਖਾਣਾ। ਨਾ ਧੀਆਂ ਮਾਰਨੀਆਂ ਤੇ ਨਾ ਵੇਚਣੀਆਂ ਹਨ, ਨਾ ਦਾਜ ਲੈਣਾ ਤੇ ਨਾ ਦੇਣਾ, ਵਿਧਵਾ ਨੂੰ ਵਿਆਹੁਣਾ ਤੇ ਬਾਲ ਵਿਆਹ ਨਹੀਂ ਕਰਨਾ। ਲੋਕਾਂ ਨੂੰ ਜਾਗਰੂਕ ਕਰਨ ਲਈ ਗੁਰੂ ਜੀ ਨੇ ਇਲਾਕਿਆਂ ਵਿਚ ਸੂਬਿਆਂ ਦੀਆਂ ਨਿਯੁਕਤੀਆਂ ਕੀਤੀਆਂ। ਏਥੇ ਹੀ ਬਸ ਨਹੀ ਨਾਮਧਾਰੀ ਸਿੱਖਾਂ ਨੂੰ ਫੌਜੀ ਸਿਖਲਾਈ ਲਈ ਕਸ਼ਮੀਰ ਵਿਚ ਕੂਕਾ ਪਲਟਨ ਦੀ ਸਥਾਪਨਾ ਕਰ ਦਿਤੀ। ਗੁਰੂ ਜੀ ਨੇ ਆਪਣਾ ਡਾਕ ਪ੍ਰਬੰਧ ਸਥਾਪਤ ਕਰ ਲਿਆ।
Encyclopedia ਵਿਚ ਲਿਖਿਆ ਹੈ " (ਗੁਰੂ) ਰਾਮ ਸਿਘ ਸਿੱਖ ਫਿਲਾਸਫਰ ਤੇ ਸੁਧਾਰਕ ਅਤੇ ਅੰਗਰੇਜ਼ ਵਪਾਰੀ ਨਾਲ ਅਤੇ ਨੌਕਰੀਆਂ ਪ੍ਰਤੀ ਨਾ-ਮਿਲਵਰਤਨ ਤੇ ਬਾਈਕਟ ਨੂੰ ਰਾਜਨੀਤਿਕ ਸ਼ਕਤੀ ਦਾ ਹਥਿਆਰ ਬਣਾ ਕੇ ਵਰਤਣ ਵਾਲਾ ਪਹਿਲਾ ਭਾਰਤੀ ਹੈ।"

ਗੁਰੂ ਜੀ ਦੇ ਇਸ ਪ੍ਰੋਗਰਾਮ ਨੇ ਲੋਕਾਂ ਦੀ ਚੇਤਨਾ ਨੂੰ ਝੰਜੋੜਿਆ ਤੇ ਸਮਾਜਿਕ ਉਭਾਰ ਪੈਦਾ ਕੀਤਾ। ਏਹੀ ਪ੍ਰੋਗਰਾਮ ਸੀ ਜਿਹੜਾ 75 ਸਾਲ ਬਾਅਦ ਵਿਚ ਮਹਾਤਮਾ ਗਾਂਧੀ ਜੀ ਨੇ ਅਪਣਾ ਲਿਆ ਸੀ ਅਤੇ ਸਾਰੇ ਦੇਸ਼ ਨੂੰ ਪੱਬਾ ਭਾਰ ਖੜਾ ਕਰ ਦਿਤਾ ਸੀ।

ਗੁਰੂ ਜੀ ਦੇ ਪ੍ਰੋਗਰਾਮਾਂ ਨੇ ਅੰਗਰੇਜੀ ਸਰਕਾਰ ਨੂੰ ਭੈਭੀਤ ਕਰ ਦਿਤਾ। ਉਹ ਨਾਮਧਾਰੀ ਸਿੱਖਾਂ ਦੀਆਂ ਸਾਰੀਆਂ ਸਰਗਰਮੀਆਂ ਤੇ ਨਜ਼ਰ ਰੱਖਣ ਲੱਗੀ। 1863 ਵਿਚ ਸਿਆਲਕੋਟ ਦੇ ਡਿਪਟੀ ਕਮਿਸ਼ਨਰ ਮੈਕਨਬ ਨੇ ਸਰਕਾਰ ਨੂੰ ਪਹਿਲੀ ਵਾਰ ਇਹ ਲਿਖਿਆ," ਰਾਮ ਸਿੰਘ ਨਾਮ ਦਾ ਬੰਦਾ 200 ਪੈਰੋਕਾਰਾਂ ਨੂੰ ਨਾਲ ਲੈ ਕੇ ਘੁੰਮ ਰਿਹਾ ਹੈ ਤੇ ਬੰਦੂਕਾਂ ਦੀ ਥਾਂ ਸੋਟਿਆਂ ਨਾਲ ਪਰੇਡ ਕਰਵਾ ਰਿਹਾ ਹੈ"। ਫਿਰ ਕੀ ਸੀ ਪੁਲਿਸ ਸਤਿਗੁਰੂ ਜੀ ਦਾ ਪਿੱਛਾ ਕਰਨ ਲੱਗੀ। ਅੰਮ੍ਰਿਤਸਰ ਹੋਵੇ ਜਾਂ ਅਨੰਦਪੁਰ ਸਾਹਿਬ ਸੀ.ਆਈ.ਡੀ. ਪਰਛਾਵੇਂ ਵਾਂਗ ਨਾਲ ਚੰਬੜ ਗਈ।

ਗਰੀਬੀ ਦੂਰ ਕਰਨ ਲਈ ਲੋਕਾਂ ਨੂੰ ਘਰੇਲੂ ਧੰਧਿਆਂ ਤੇ ਜੋਰ ਦਿਤਾ। ਖੱਡੀ ਦੇ ਕੱਪੜੇ ਪਹਿਨਣ ਲਈ ਉਦੇਸ਼ ਦਿਤਾ। ਖਰਚਿਆਂ ਭਰੇ ਵਿਆਹਾਂ ਦੀ ਪੁਰਾਣੀ ਪ੍ਰਥਾ ਤੋੜ ਕੇ 03 ਜੂਨ 1863 ਈ. ਨੂੰ ਮਾਲਵੇ ਦੇ ਪਿੰਡ ਨਗਰ ਖੋਟੇ ਵਿਚ ਪਹਿਲਾਂ ਅਨੰਦ ਵਿਆਹ ਆਯੋਜਿਤ ਕੀਤਾ। ਇਸ ਮੌਕੇ 6 ਇਕੱਠੇ ਅੰਤਰਜਾਤੀ ਬਿਨਾਂ ਦਾਜ ਦਹੇਜ ਦੇ ਅਨੰਦ ਕਾਰਜ ਕੀਤੇ ਗਏ। ਇਸੇ ਦਾ ਹੀ ਸਿੱਟਾ ਸੀ ਕਿ ਬਾਅਦ ਵਿਚ 30 ਅਕਤੂਬਰ 1909 ਨੂੰ ਅਨੰਦ ਮਰਿਯਾਦਾ ਐਕਟ ਪਾਸ ਕੀਤਾ ਗਿਆ ਸੀ। ਉਦੋਂ ਤੋਂ ਹੀ ਸਿੱਖ ਅਨੰਦ ਵਿਆਹ ਕਰਨ ਲੱਗੇ ਹਨ। ਨਾਮਧਾਰੀ ਲਹਿਰ ਏਨੀ ਚੜੀ ਕਿ ਸਰਕਾਰ ਕੂਕਿਆਂ ਤੇ ਜ਼ੁਲਮ ਕਰਨ ਦੇ ਬਹਾਨੇ ਢੂੰਡਣ ਲਗੀ। ਗੁਰੂ ਜੀ ਤੇ ਅਤੇ ਦੀਵਾਨਾਂ ਤੇ ਪਾਬੰਦੀ ਫਿਰੋਜ਼ਪੁਰ ਦੇ ਡਿਪਟੀ ਕਮਿਸ਼ਨਰ ਨੇ ਲਗਾਈ। ਗੁਰੂ ਜੀ ਨੂੰ ਹਿਰਾਸਤ ਵਿਚ ਲੈ ਕੇ ਭੈਣੀ ਸਾਹਿਬ ਬੰਦ ਕਰ ਦਿਤਾ ਗਿਆ। 03ਜੁਲਾਈ 1863 ਨੂੰ ਪੱਕੇ ਤੌਰ ਤੇ ਹੀ ਭੈਣੀ ਸਾਹਿਬ ਵਿਚ ਨਜ਼ਰਬੰਦ ਕਰ ਦਿਤਾ। ਸਤਿਗੁਰੂ ਜੀ ਵਲੋਂ ਨਿਯੁਕਤ ਕੀਤੇ ਸੂਬੇ ਵੀ ਨਜ਼ਰਬੰਦ ਕਰ ਦਿਤੇ। ਪਰੰਤੂ ਕੂਕਿਆਂ ਦੇ ਪਸਾਰ ਉੱਪਰ ਕੋਈ ਵੀ ਅਸਰ ਨਾ ਹੋਇਆ। ਲੋਕ ਜੁੜਦੇ ਗਏ, ਤਾਕਤ ਬਣਦੀ ਗਈ, ਅੰਗਰੇਜ ਸਾਮਰਾਜ ਵਿਰੁੱਧ ਰੋਸ ਵਧਦਾ ਗਿਆ।

ਨਾਮਧਾਰੀ ਸਿੱਖ ਜਦੋਂ ਪ੍ਰਚਾਰ ਲਈ ਜਾਂ ਸਮਾਗਮਾਂ ਲਈ ਨਿਕਲਦੇ ਤਾਂ ਪੁਲਿਸ ਰਸਤਿਆਂ ਵਿਚ ਘੇਰ ਲੈਂਦੀ ਜਿਸ ਕਾਰਨ ਝੜਪਾਂ ਵੀ ਹੋਈਆਂ ਤੇ ਕੂਕਿਆਂ ਨੂੰ ਸਜ਼ਾਵਾਂ ਵੀ । ਇਹੋ ਜਿਹਾ ਹੀ ਇਕ ਝਗੜਾ ਹਿਸਾਰ ਤੋਂ ਫਿਰੋਜ਼ਪੁਰ ਜਾਂਦਿਆਂ ਕੁਰਾਲੀਵਾਲਾ ਸਥਾਨ ਤੇ ਹੋਇਆ ਸੀ । ਮਸਤਾਨ ਸਿੰਘ ਨਾਮ ਦੇ ਕੂਕੇ ਨੂੰ 18 ਮਹੀਨੇ ਲਈ ਕੈਦ ਕਰ ਦਿਤਾ ਗਿਆ ਸੀ। ਇਕ ਥਾਣੇਦਾਰ ਨੂੰ ਕੂਕਾ ਰੈਜਮੈਂਟ ਬਾਰੇ ਜਾਣਕਾਰੀ ਹਾਸਲ ਲਈ ਜੰਮੂ ਭੇਜਿਆ ਗਿਆ ਸੀ।

ਨਾਮਧਾਰੀ ਸਿੱਖਾਂ ਨੇ ਆਪਣੇ ਪ੍ਰੋਗਰਾਮ ਨੂੰ ਕਦਮ-ਬ-ਕਦਮ ਅੱਗੇ ਵਧਾਇਆ । ਸਰਕਾਰ ਨੇ ਜਦੋਂ ਧਰਮ ਦੇ ਅਧਾਰ ਤੇ ਭਾਰਤੀ ਲੋਕਾਂ ਵਿਚ ਫੁੱਟ ਪਾਉਣ ਲਈ ਪੰਜਾਬ ਵਿਚ ਬੁੱਚੜਖਾਨੇ ਖੋਲ੍ਹਣ ਦੀ ਠਾਨ ਲਈ ਤਾਂ ਕੂਕਿਆਂ ਨੇ ਇਸਦਾ ਸਖਤ ਵਿਰੋਧ ਕੀਤਾ । ਜਦੋਂ ਅੰਮ੍ਰਿਤਸਰ ਦੇ ਡਵਿਜ਼ਨਲ ਕਮਿਸ਼ਨਰ ਨੇ ਘੰਟਾ ਘਰ ਨੇੜੇ ਖੁਦ ਬੁੱਚੜਖਾਨਾ ਖੁਲਵਾਇਆ ਤਾਂ ਆਮ ਸਿੱਖ ਭੜਕ ਪਿਆ ।

ਕੂਕਿਆਂ ਉਪਰ ਇਸਦਾ ਪ੍ਰਭਾਵ ਹੋਰ ਵੀ ਤਿੱਖਾ ਸੀ । ਕੂਕਿਆਂ ਦੇ ਇਕ ਗਰੁੱਪ ਨੇ 14-15 ਜੂਨ 1871 ਦੀ ਰਾਤ ਨੂੰ ਬੁੱਚੜਖਾਨੇ ਤੇ ਹਮਲਾ ਕਰਕੇ ਬੁੱਚੜ ਕਤਲ ਕਰ ਦਿਤੇ ਤੇ ਗਊਆਂ ਅਜਾਦ ਕਰ ਦਿਤੀਆਂ । ਏਸੇ ਤਰਾਂ ਹੀ ਰਾਏਕੋਟ ਵਿਖੇ 15 ਜੁਲਾਈ 1871 ਈ. ਨੂੰ ਬੁੱਚੜਖਾਨੇ ਧਾਵਾ ਬੋਲ ਕੇ ਗਊਆਂ ਅਜਾਦ ਕਰ ਦਿਤੀਆਂ । ਨਿਰਦੋਸ਼ਾਂ ਨੂੰ ਸਜ਼ਾਵਾਂ ਤੋਂ ਬਚਾਉਣ ਲਈ ਕੂਕਿਆਂ ਨੇ ਬਾਅਦ ਵਿਚ ਆਪਣੇ ਆਪ ਨੂੰ ਕਾਨੂੰਨ ਦੇ ਹਵਾਲੇ ਕਰ ਦਿਤਾ । ਜਿੱਤ ਨੂੰ ਅਦਾਲਤ ਨੇ ਮਿੱਤ ਦੀਆਂ ਸਜ਼ਾਵਾਂ ਦਿੱਤੀਆਂ । ਰਾਏਕੋਟ, ਲੁਧਿਆਣਾ ਅਤੇ ਅੰਮ੍ਰਿਤਸਰ ਵਿਖੇ ਸ਼ਰੇਆਮ ਦਰਖਤਾਂ ਨਾਲ ਲਟਕਾ ਕੇ ਫਾਂਸੀਆਂ ਦਿਤੀਆਂ ਗਈਆਂ ਤਾਂ ਜੁ ਲੋਕਾਂ ਵਿਚ ਡਰ ਪੈਦਾ ਹੋਵੇ । ਕੋਈ ਅੰਗਰੇਜੀ ਸਾਮਰਾਜ ਵਿਰੁੱਧ ਅਵਾਜ਼ ਨਾ ਉਠਾ ਸਕੇ ।

ਅੰਬਾਲਾ ਦੇ ਡਿਪਟੀ ਕਮਿਸ਼ਨਰ ਜੇ ਡਬਲਯੂ ਮੈਕਨਬ ਨੇ ਸਰਕਾਰ ਨੂੰ ਲਿਖਿਆ ਸੀ -------, " ਉਹ ਉਸ ਪੰਥ ਦਾ ਅਦੁੱਤੀ ਹਾਕਮ ਹੈ ਜਿਸਨੇ ਬੁੱਚੜਾਂ ਨੂੰ ਕਤਲ ਕਰਨ ਦੀ ਤਜਵੀਜ਼ ਬਣਾ ਰੱਖੀ ਹੈ । ਇਹ ਅੰਗਰੇਜ਼ ਸਰਕਾਰ ਨਾਲ ਸਿੱਧਾ ਟਾਕਰਾ ਹੈ । ਉਹ ਇਕ ਅਜਿਹੇ ਪੰਥ ਦਾ ਆਗੂ ਹੈ ਜੋ ਆਪਣੀ ਆਦਤ ਅਨੁਸਾਰ ਖਾਲਸਾ ਰਾਜ ਨੂੰ ਮੁੜ ਸੁਰਜੀਤ ਕਰਨ ਦੀ ਧੁੰਨ ਵਿਚ ਅੰਗਰੇਜੀ ਰਾਜ ਦਾ ਦੁਸ਼ਮਣ ਹੈ । ਏਸੇ ਲਈ ਤਾਂ ਉਸਨੇ ਗਊ ਨੂੰ ਅਧਾਰ ਬਣਾਇਆ ਹੈ ।"

ਜਨਵਰੀ 1872 ਈ. ਨੂੰ ਸ਼ਹੀਦੀ ਜੱਥੇ ਨੇ ਮਲੇਰਕੋਟਲੇ ਉਤੇ ਧਾਵਾ ਬੋਲ ਦਿਤਾ । ਪਹਿਲਾਂ ਮਲੌਦ ਤੇ ਫੇਰ ਮਲੇਰਕੋਟਲਾ ਦੇ ਚਿੜੀਮਾਰ ਮੁਹੱਲੇ ਵਿਚ ਖੂਨੀ ਟੱਕਰਾਂ ਹੋਈਆਂ । ਉਪਰੰਤ 68 ਕੂਕੇ ਸਿੰਘਾਂ ਨੇ ਪਟਿਆਲਾ ਰਿਆਸਤ ਦੇ ਪਿੰਡ ਰੜ੍ਹ ਰਿਆਸਤ ਵਿਚ ਪੁਲਿਸ ਸਾਹਮਣੇ ਆਤਮ ਸਮਰਪਣ ਕਰ ਦਿਤਾ ।

ਲੁਧਿਆਣਾ ਦਾ ਡਿਪਟੀ ਕਮਿਸ਼ਨਰ ਮੌਕੇ ਤੇ ਪਹੁੰਚਿਆ । ਕੂਕਿਆਂ ਨੂੰ ਜਮਾਲਪੁਰ ਪਿੰਡ ਦੇ ਰੱਕੜ ਵਿਚ ਲਿਜਾਇਆ ਗਿਆ । ਮਿਸਟਰ ਕਾਵਨ ਨੇ ਅੰਬਾਲਾ ਡਵਿਜ਼ਨ ਦੇ ਕਮਿਸ਼ਨਰ ਦੀਆਂ ਹਦਾਇਤਾਂ ਦੀ ਵੀ ਕੋਈ ਪਰਵਾਹ ਨਾ ਕੀਤੀ । ਕਾਵਨ ਬਦਲਾ ਖੋਰੀ ਦੀ ਅੱਗ ਵਿਚ ਸੜ੍ਹ ਰਿਹਾ ਸੀ । ਕਮਿਸ਼ਨਰ ਮਿਸਟਰ ਫੋਰਸਿਥ ਨੇ ਕਾਵਨ ਨੂੰ ਲਿਖਿਆ ਸੀ, " ਬੇਕਨੂੰਨੀ ਕਾਰਵਾਈ ਕੋਈ ਮੁਸੀਬਤ ਖੜੀ ਕਰ ਸਕਦੀ ਹੈ -----, ਮੈਂ ਸਵੇਰੇ ਰਾਮ ਸਿੰਘ ਦੇ ਆਉਣ ਦੀ ਉਡੀਕ ਕਰ ਰਿਹਾ ਹਾਂ "। ਫੋਰਸਿਥ ਨੇ ਸਗੋਂ ਇਹ ਵੀ ਲਿਖਿਆ ਕਿ ------ ਜੇਕਰ ਤੁਸੀ ਮਲੌਦ ਤੋਂ ਫੜੇ ਇਹਨਾਂ ਆਦਮੀਆਂ ਨੂੰ ਆਪੇ ਫਾਹੇ ਲਾ ਦਿੱਤਾ ਤਾਂ ਮੁਕੰਮਲ ਕਾਮਯਾਬੀ ਵਿਚ ਕਸਰ ਰਹਿ ਜਾਏਗੀ ।

ਲੇਕਿਨ ਕਾਵਨ ਬੁਖਲਾਇਆ ਪਿਆ ਸੀ । 17 ਜਨਵਰੀ ਦਾ ਦਿਹਾੜਾ ਸੀ, ਨਾਭਾ, ਪਟਿਆਲਾ ਤੇ ਜੀਂਦ ਦੀਆਂ ਰਿਆਸਤਾਂ ਵਲੋਂ 9 ਤੋਪਾਂ ਬੀੜੀਆਂ ਗਈਆਂ ਤੇ 7 ਤੋਪਾਂ ਨਾਲ 7 ਵਾਰ ਕਰਕੇ 49 ਕੂਕਿਆਂ ਨੂੰ ਤੋਪਾਂ ਨਾਲ ਉਡਾਇਆ ਗਿਆ । ਕੂਕੇ ਹੱਸ ਤੋਪਾਂ ਸਾਹਮਣੇ ਖੜ੍ਹਦੇ , ਤੋਪ ਚਲਦੀ ਤੇ ਸਿੱਖ ਤੂੰਬਾ -ਤੂੰਬਾ ਹੋ ਦੇਸ਼ ਦੀ ਅਜਾਦੀ ਲਈ ਸ਼ਹੀਦ ਹੋ ਜਾਂਦੇ । ਇਸ ਭਿਆਨਕ ਜ਼ੁਲਮ ਅਤੇ ਕਾਵਨ ਦੇ ਸਤਿਗੁਰੂ ਰਾਮ ਸਿੰਘ ਸਬੰਧੀ ਕੋਝੇ ਸ਼ਬਦਾਂ ਦੀ ਵਰਤੋਂ ਸੁਣ ਕਰੋਧਿਤ ਹੋ ਇਕ 12 ਸਾਲਾਂ ਦੇ ਕੂਕੇ ਬਾਲਕ ਨੇ ਕਾਵਨ ਦੀ ਦਾੜ੍ਹੀ ਦਾ ਵਾਲ-ਵਾਲ ਕਰ ਦਿਤਾ । ਬਾਲਕ ਦਾ ਨਾਮ ਬਿਸ਼ਨ ਸਿੰਘ ਚਾਨਾ ਸੀ । ਜਿਸ ਬਾਰੇ ਕਾਵਨ ਨੇ ਖੁਦ ਲਿਖਿਆ ਕਿ, " ਮੈਨੂੰ ਦਾੜ੍ਹੀ ਤੋਂ ਫੜ

ਕੇ ਮੇਰੀਆਂ ਰਗਾਂ ਮਲ ਦਿਤੀਆਂ ----- ਮੈਂ ਆਪਣੇ ਆਪ ਨੂੰ ਉਸਦੇ ਚੁੰਗਲ ਵਿਚੋਂ ਮਸਾਂ ਛੁਡਾਇਆ "। ਕਾਰਵਾਈ ਰੌਂਗਟੇ ਖੜੇ ਕਰ ਦੇਣ ਵਾਲੀ ਸੀ। ਮੌਕੇ ਉੱਤੇ ਪਟਿਆਲਾ, ਜੀਂਦ, ਨਾਭਾ ਤੇ ਮਲੇਰਕੋਟਲਾ ਦੇ ਅਫਸਰ ਮੌਜੂਦ ਸਨ।

ਅੰਗਰੇਜ਼ ਦੇ ਇਹਨਾਂ ਬੂਟ ਚੱਕ ਅਧਿਕਾਰੀਆਂ ਨੇ ਤਲਵਾਰਾਂ ਨਾਲ ਬਿਸ਼ਨ ਸਿੰਘ ਦੇ ਟੋਟੇ-ਟੋਟੇ ਕਰ ਦਿੱਤੇ। ਅਗਲੇ ਦਿਨ 16 ਹੋਰ ਕੂਕਿਆਂ ਤੇ ਮੁਕੱਦਮਾ ਚਲਾ ਕੇ ਤੋਪਾਂ ਨਾਲ ਉਡਾਇਆ ਗਿਆ। ਜ਼ਖਮੀ ਹਾਲਤ ਵਿਚ ਫੜੇ ਨਾਮਧਾਰੀਆਂ ਨੂੰ ਕਾਲੇ ਪਾਣੀ ਦੀਆਂ ਸਜ਼ਾਵਾਂ ਸੁਣਾਈਆਂ ਗਈਆਂ।

ਦੂਜੇ ਪਾਸੇ ਡਿਪਟੀ ਗੁਲਾਬ ਸਿੰਘ ਨੇ ਸਤਿਗੁਰੂ ਰਾਮ ਸਿੰਘ ਨੂੰ ਭੈਣੀ ਸਾਹਿਬ ਤੋਂ ਗ੍ਰਿਫਤਾਰ ਕਰਕੇ ਲੁਧਿਆਣਾ ਲੈ ਆਂਦਾ। ਉਹਨਾਂ ਦੇ ਨਾਲ ਉਹਨਾਂ ਦਾ ਨਿੱਜੀ ਸੇਵਕ ਨਾਨੂੰ ਸਿੰਘ ਤੇ ਤਿੰਨ ਸੂਬੇ ਲੱਖਾ ਸਿੰਘ, ਸਾਹਿਬ ਸਿੰਘ ਤੇ ਜਵਾਹਰ ਸਿੰਘ ਵੀ ਸਨ।

ਹਾਲਾਂ ਕਿ ਗੁਰੂ ਰਾਮ ਸਿੰਘ ਨੇ 14 ਜਨਵਰੀ ਨੂੰ ਆਪਣਾ ਇਕ ਸੂਬਾ ਲੱਖਾ ਸਿੰਘ ਭੇਜ ਕੇ ਡਿਪਟੀ ਕਮਿਸ਼ਨਰ ਮਿਸਟਰ ਕਾਵਨ ਨੂੰ ਇਤਲਾਹ ਦੇ ਦਿੱਤੀ ਕਿ ਮਸਤਾਨਿਆਂ ਨੂੰ ਮਲੇਰਕੋਟਲੇ ਜਾਣ ਤੋਂ ਰੋਕਣ ਲਈ ਕਾਰਵਾਈ ਕੀਤੀ ਜਾਵੇ, ਪਰ ਡਿਪਟੀ ਕਮਿਸ਼ਨਰ ਕਾਵਨ ਨੇ ਤਾਂ ਉਲਟਾ ਲੱਖਾ ਸਿੰਘ ਨੂੰ ਹੀ ਕੈਦ ਕਰ ਲਿਆ ਸੀ। ਉਹ ਚਾਹੁੰਦਾ ਸੀ ਕਿ ਕੂਕੇ ਕੋਈ ਹਿੰਸਕ ਕਾਰਵਾਈ ਕਰਨ।

ਕਾਵਨ ਤਾਂ ਜੇ. ਡਬਲਯੂ ਮੈਕਨਬ ਦੀ ਰਿਪੋਰਟ ਤੇ ਕੰਮ ਕਰ ਰਿਹਾ ਸੀ। ਜਿਸ ਵਿਚ ਉਸਨੇ ਲਿਖਿਆ ਸੀ ਕਿ, " ਦੇਸ਼ ਦੇ ਅੰਦਰੂਨੀ ਅਮਨ ਨੂੰ ਬਹਾਲ ਰੱਖਣ ਵਾਸਤੇ ਰਾਮ ਸਿੰਘ ਨੂੰ ਐਸੀ ਥਾਂ ਤੇ ਜਲਾਵਤਨ ਕਰ ਦੇਣਾ ਚਾਹੀਦਾ ਹੈ, ਜਿੱਥੇ ਉਸੇ ਸਿੱਖ ਉਸਦੇ ਦਰਸ਼ਨ ਵੀ ਨਾ ਕਰ ਸਕਣ "।

ਕੂਕਾ ਲਹਿਰ ਨੂੰ ਕੁਚਲਣ ਲਈ 18 ਜਨਵਰੀ ਨੂੰ ਤੜਕੇ ਚਾਰ ਵਜੇ ਸਤਿਗੁਰੂ ਰਾਮ ਸਿੰਘ ਨੂੰ ਗੋਰਖਾ ਫੌਜ ਦੀ ਗਾਰਦ ਅਤੇ ਮਿਸਟਰ ਜੈਕਸਨ ਦੀ ਅਗਵਾਈ ਵਿਚ ਇਲਾਹਾਬਦ ਲਿਜਾ ਕੇ ਪਰਿਆਗ ਦੇ ਕਿਲ੍ਹੇ ਵਿਚ ਬੰਦ ਕਰ ਦਿਤਾ। ਉਸੇ ਹੀ ਦਿਨ ਸੂਬਾ ਕਾਹਨ ਸਿੰਘ, ਪਹਾੜਾ ਸਿੰਘ, ਸੁਜਾਨ ਸਿੰਘ, ਹੁਕਮਾ ਸਿੰਘ ਤੇ ਗੁਪਾਲ ਸਿੰਘ ਨੂੰ ਗ੍ਰਿਫਤਾਰ ਕਰਕੇ ਕਰਨਲ ਬੈਲੀ ਦੀ ਨਿਗਰਾਨੀ ਹੇਠ ਇਲਾਹਾਬਾਦ ਭੇਜਿਆ ਗਿਆ।

16 ਮਾਰਚ 1872 ਨੂੰ ਕ੍ਰਾਂਤੀਕਾਰੀ ਸਤਿਗੁਰੂ ਰਾਮ ਸਿੰਘ ਨੂੰ ਉਹਨਾਂ ਦੇ ਨਿੱਜੀ ਸੇਵਕ ਨਾਨੂੰ ਸਿੰਘ ਸਮੇਤ ਰੰਗੂਨ ਦੀ ਕੇਂਦਰੀ ਜੇਲ੍ਹ ਵਿਚ ਭੇਜ ਦਿਤਾ ਗਿਆ। ਪੰਜ ਮਹੀਨੇ ਦੀ ਸਖਤ ਕੈਦ ਉਪਰੰਤ ਉਹਨਾਂ ਨੂੰ ਛਾਉਣੀ ਦੇ ਬੰਗਲੇ ਵਿਚ ਲਿਜਾਇਆ ਗਿਆ ਜਿਥੋਂ 18 ਸਤੰਬਰ 1880 ਨੂੰ ਅਨੰਦ ਨਾਮ ਦੇ ਬੇੜੇ ਵਿਚ ਸਵਾਰ ਕਰਕੇ ਮਰਗੋਈ ਜੇਲ੍ਹ ਵਿਚ ਹਮੇਸ਼ਾਂ ਲਈ ਨਜ਼ਰਬੰਦ ਕਰ ਦਿਤਾ ਗਿਆ। ਨਾਮਧਾਰੀ ਪੰਥ ਨੂੰ ਬਾਗੀ ਕਰਾਰ ਦੇ ਦਿਤਾ ਗਿਆ। ਉਹਨਾਂ ਦੇ ਧਾਰਮਿਕ ਦੀਵਾਨਾਂ ਤੇ ਪਾਬੰਧੀ ਲਗਾ ਦਿਤੀ। ਏਥੋਂ ਤੱਕ ਅਖੰਡ ਪਾਠ ਕਰਨ ਤੇ ਕਰਵਾਉਣ ਵਾਲਿਆਂ ਨੂੰ ਜੇਲ੍ਹ ਯਾਤਨਾਵਾਂ ਦਾ ਸਾਹਮਣਾ ਕਰਨਾ ਪਿਆ ਤੇ ਉਹਨਾਂ ਦੀਆਂ ਜਾਇਦਾਦਾਂ ਜਬਤ ਕਰ ਲਈਆਂ ਗਈਆਂ। ਉਹਨਾਂ ਨਾਲ ਜੁਰਾਇਮ ਪੇਸ਼ਾਵਰ ਵਰਗਾ ਸਲੂਕ ਕੀਤਾ ਜਾਣ ਲਗਾ। ਸੈਂਕੜਿਆਂ ਨੂੰ ਜੇਲ੍ਹ ਦੀਆਂ ਸਜ਼ਾਵਾਂ ਸਹਿਣੀਆਂ ਪਈਆਂ। ਕਈਆਂ ਨੂੰ ਸਮੁੰਦਰ ਦੇ ਪਾਣੀ ਵਿਚ ਡੋਬ ਕੇ ਮਾਰ ਦਿਤਾ ਗਿਆ। ਪਰ ਨਾਮਧਾਰੀ ਸਿੱਖ ਅਡਿੱਗ ਰਹੇ, ਲਗਾਤਾਰ 90 ਸਾਲ ਲੜਦੇ-ਮਰਦੇ ਰਹੇ, ਸਜ਼ਾਵਾਂ ਭੁਗਤਦੇ ਰਹੇ, ਜਦੋਂ ਤਕ ਦੇਸ਼ ਅਜ਼ਾਦ ਨਾ ਹੋ ਗਿਆ।

ਰਬਿੰਦਰ ਨਾਥ ਟੈਗੋਰ ਲਿਖਦੇ ਹਨ "ਵੱਖੀਆਂ ਦੀਆਂ ਪਸਲੀਆਂ ਬਾਲਕੇ ਕੂਕਿਆਂ ਨੇ ਉਹ ਸ਼ਮਾਂ ਜਲਾਈ ਰੱਖੀ ਜਿਸਦੇ ਸਿੱਟੇ ਦੇ ਤੌਰ ਤੇ ਅਮਨ,ਅਜ਼ਾਦੀ ਜਮਹੂਰੀਅਤ ਤੇ ਸਾਂਝੀਵਾਲਤਾ ਨੂੰ ਨੂਰੀ ਲੋਅ ਤੇ ਰੁਸ਼ਨਾਈ ਪ੍ਰਾਪਤ ਹੋਈ।

ਇਹ ਸੂਰਮਾ, ਸਿਰਲੱਥ ਯੋਧਾ ਨਾਮਧਾਰੀ ਪੰਥ ਦੇ ਬਾਨੀ ਸਤਿਗੁਰੂ ਰਾਮ ਸਿੰਘ ਦਾ ਪ੍ਰਕਾਸ਼ ਲੁਧਿਆਣਾ ਦੇ ਪਿੰਡ ਰਾਈਆਂ ਵਿਖੇ ਰਾਮਗੜ੍ਹੀਆ ਖਾਨਦਾਨ ਦੇ ਸਰਦਾਰ ਜੱਸਾ ਸਿੰਘ ਤੇ ਮਾਤਾ ਸਦਾ ਕੌਰ ਦੇ ਘਰ ਹੋਇਆ ਸੀ ।

ਕੂਕਾ ਲਹਿਰ ਜਨਸਧਾਰਨ ਲੋਕਾਂ ਦੀ ਲਹਿਰ ਸੀ । ਜਿਸਨੇ ਦੁਨੀਆਂ ਦੀ ਸਭ ਤੋਂ ਸ਼ਕਤੀਸ਼ਾਲੀ ਰਾਜਸ਼ਕਤੀ ਨਾਲ ਟੱਕਰ ਲਈ ਸੀ । ਗੁਰੂ ਰਾਮ ਸਿੰਘ ਭਾਰਤ ਦੀ ਅਜਾਦੀ ਸੰਗਰਾਮ ਦੇ ਚਮਕਦੇ ਸਿਤਾਰੇ ਤੇ ਧਾਰਮਿਕ ਰਹਿਬਰ ਸਨ । ਜਿੰਨਾਂ ਨੇ ਅਜਾਦੀ ਹੀ ਨਹੀਂ ਜਨਜੀਵਨ ਦੇ ਸਦਾਚਾਰ ਚ ਵੀ ਕ੍ਰਾਂਤੀ ਲਿਆਂਦੀ । ਜੋ ਹਮੇਸ਼ਾਂ ਹੀ ਮਾਨਵ ਇਤਿਹਾਸ ਵਿਚ ਜੀਵਤ ਰਹੇਗੀ ।